(ਟੋਟ) ਕਦੇ ਨਹੀਂ ਆਈ, ਕਿਉਂਕਿ ਨਾਮ ਧਨ ਸਦਾ ਅਖੁਟ ਹੈ ਅਤੇ ਨਿਖੁਟਦਾ ਕਦੇ ਨਹੀਂ। ਨਾ ਇਸ ਦੀ ਕਮਾਈ ਵਿਚਿ ਕਦੇ ਟੋਟਾ ਆਉਂਦਾ ਹੈ। ਅਤੇ ਇਸ ਗੁਰਮਤਿ ਨਾਮ ਦੀ ਕਮਾਈ ਕਰਨ ਨਾਲਿ ਏਥੇ ਇਸ ਲੋਕ ਵਿਖੇ ਸਦੀਵੀ ਸੁਖ ਦੀ ਪ੍ਰਾਪਤੀ ਰਹਿੰਦੀ ਹੈ। ਅਤੇ ਅਗਲੇ ਲੋਕ ਪਰਲੋਕਿਕ ਪਾਰਬ੍ਰਹਮੀ ਦਰਗਾਹ ਵਿਚਿ ਸਚੀ ਸੋਭਾ ਹੁੰਦੀ ਹੈ ॥ ੧ ॥ ਇਹ ਰੰਚਕ ਮਾਤਰ ਭਰਮ ਸੰਦੇਹ ਵਾਲੀ ਗੱਲ ਨਹੀਂ, ਬਲਕਿ ਯਕੀਨੀ ਗੱਲ ਸੋਲ੍ਹਾਂ ਆਨੇ ਸਚੁ ਹੈ ਕਿ ਗੁਰੂ ਦੁਆਰੇ ਗੁਰ-ਦੀਖਿਆ ਲੈ ਕੇ ਜਿਸ ਗੁਰਮੁਖਿ ਜਨ ਨੇ ਗੁਰਮਤਿ ਨਾਮ ਅਭਿਆਸ ਰੂਪੀ ਅਭਿਆਸ ਕਮਾਈ (ਸੇਵਾ) ਕੀਤੀ ਹੈ ਉਸ ਨੇ ਅੰਮ੍ਰਿਤ ਰਸ ਦੇ ਗਟਾਕ ਪੀਤੇ ਹਨ ॥ ੧ ॥ ਰਹਾਉ ॥ ਜੋ ਗੁਰਮੁਖਿ ਜਨ ਇਸ ਅਮਰਾ ਪਦ ਵਾਲੀ ਗੁਰੂ ਦਰਸਾਈ, ਗੁਰੂ ਦ੍ਰਿੜ੍ਹਾਈ ਗੁਰਮਤਿ ਸੇਵਾ ਕਮਾਈ ਕਰਦੇ ਹਨ, ਉਹੀ ਜਨ ਸੰਸਾਰ ਭਰ ਵਿਚੋਂ ਚੁਣ-ਕਢੇ ਲਧੋਵਾਰੇ ਮਹਾਂ ਪੁਰਖ ਹਨ। ਹੋਰ ਐਵੇਂ ਕਹਿਣ ਕਹਾਉਣ ਵਾਲੇ ਧੀਂਗੋ ਜ਼ੋਰੀ ਦੇ ਬਣਾਏ ਹੋਏ ਯਾ ਆਪੇ ਬਣਿ ਬੈਠੇ ਮਹਾਤਮਾ ਹਨ। ਸਭ ਤੋਂ ਵਡਾ ਮਰਾਤਬਾ ਇਸ ਸੰਸਾਰ ਅੰਦਰਿ ਸਤਿਗੁਰੂ ਦਾ ਹੈ, ਓਦੂੰ ਉਤਰ ਕੇ ਤਿਨ੍ਹਾਂ ਮਹਾਂ ਪੁਰਸ਼ਾਂ ਦਾ ਹੀ ਮਾਨਨੀਕ ਮਰਾਤਬਾ ਹੈ ਜਿਨ੍ਹਾਂ ਗੁਰਮੁਖਿ ਜਨਾਂ ਨੇ ਅਥਾਹ ਗੁਰਮਤਿ ਨਾਮ ਕਮਾਈਆਂ ਕਰ ਕੇ ਅੰਮ੍ਰਿਤ ਰਸ ਪੀਤਾ ਹੈ। ਸੱਚਾ ਕਲਿਆਣ ਮਈ ਉਧਾਰ ਤਿਨ੍ਹਾਂ ਗੁਰਮੁਖਿ ਮਹਾਂ ਪੁਰਖਾਂ ਦਾ ਹੀ ਹੋਇਆ ਹੈ। ਤਿਨ੍ਹਾਂ ਦਾ ਉਧਾਰ ਤਾਂ ਹੋਣਾ ਹੀ ਸੀ, ਤਿਨ੍ਹਾਂ ਦੀਆਂ ਸਗਲੀਆਂ ਕੁਲਾਂ ਦਾ ਭੀ ਨਿਸਤਾਰਾ ਹੋ ਗਿਆ ਹੈ। ਉਹ ਮਹਾਂ ਪੁਰਸ਼ ਨਿਰੇ ਮਿੱਟੀ ਦੇ ਮਟੂੰਨ ਨਿਜ ਪੂਜਾ ਪਰਤਿਸ਼ਟਾ ਕਰਾਉਣ ਵਾਲੇ ਕਰਮ-ਕਾਂਡੀ ਮਹਾਤਮਾ (ਮਹੰਤ) ਬਣ ਕੇ ਨਹੀਂ ਬਹਿੰਦੇ, ਬਲਕਿ ਉਹ ਸਦਾ ਸਦਾ ਨਾਮ ਅਭਿਆਸ ਕਮਾਈ ਰੂਪੀ ਨਿਹਕਰਮ ਕਰਮ ਨੂੰ ਕਰੀ ਹੀ ਜਾਂਦੇ ਹਨ, ਵੇਹਲੇ ਕਦੇ ਨਹੀਂ ਬਹਿੰਦੇ। ਹਰ ਦਮ ਵਾਹਿਗੁਰੂ ਨਾਮ ਨੂੰ ਉਰਿਧਾਰੀ ਰਖਦੇ ਹਨ। ਹਿਰਦੇ ਅੰਦਰਿ ਧਾਰ ਕੇ (ਵਸਾ ਕੇ) ਸੁਆਸਿ ਸੁਆਸਿ ਹਿਰਦਾਂਤਰੀ ਅਭਿਆਸ ਵਿਚਿ ਜੁਟੇ ਰਹਿੰਦੇ ਹਨ। ਇਉਂ ਨਾਮ-ਰੰਗਾਂ ਵਿਚਿ ਰੰਗੀਜੇ ਹੋਏ ਰੱਤੇ ਹੋਏ ਇਸ ਭਵ-ਸਾਗਰ ਤੋਂ ਪਾਰ ਉਤਰਿ ਜਾਂਦੇ ਹਨ।

ਜਗਤ ਪ੍ਰਸਿੱਧ ਪੁਲੀਟੀਕਲ ਮਹਾਤਮਾ ਚਾਹੇ ਕਿਤਨੇ ਵਡੇ ਮਹਾਤਮਾ ਕਿਉਂ ਨਾ ਸਦਾਉਣ, ਰਾਮ ਰੰਗਾਂ ਤੋਂ ਸੂਨ ਹੋਣ ਕਰਕੇ ਮੁੜਿ ਮੁੜਿ ਚੁਰਾਸੀ ਦੇ ਗੇੜ ਵਿਚਿ ਪੈਣਗੇ। ਉਹਨਾਂ ਦਾ ਨਿਸਤਾਰਾ ਭਵਜਲੋਂ ਪਾਰ-ਉਤਾਰਾ ਕਦੇ ਨਹੀਂ ਹੋਵੇਗਾ, ਜਦ ਤਾਈਂ ਸੱਚੇ ਸਤਿਗੁਰੂ ਗੁਰੂ ਨਾਨਕ ਦੀ ਸ਼ਰਨੀ ਪੈ ਕੇ ਗੁਰੂ ਦੁਆਰਿਓਂ (ਗੁਰੂ ਨਾਨਕ ਦੇ ਦੁਆਰਿਓਂ) ਅੰਮ੍ਰਿਤ ਛਕ ਕੇ ਅਤੇ ਗੁਰ-ਦੀਖਿਆ ਗੁਰ-ਮੰਤਰ ਗੁਰਮਤਿ ਨਾਮ ਜਪ ਕੇ ਅੰਮ੍ਰਿਤ-ਰਸ ਪ੍ਰਾਪਤਨੀਆਂ ਅਭਿਆਸ-ਕਮਾਈਆਂ ਨਹੀਂ ਕਰਨਗੇ।

ਐਸੀ ਸਤਿਗੁਰੂ ਸੇਵਾ, ਸਤਿਗੁਰੂ ਦਰਸਾਈ ਸੇਵਾ ਨਾਮ ਕਮਾਈ ਕਰਨਹਾਰੇ ਆਪਣੇ ਆਪ ਨੂੰ ਜਣਾਉਣਗੇ ਨਹੀਂ। ਆਪੋਂ ਕੁਛ ਬਣ ਨਹੀਂ ਬੈਠਣਗੇ (ਬਣਿ ਬੈਠਣ ਦਾ ਤਿਨ੍ਹਾਂ ਨੂੰ ਫ਼ਿਕਰ ਹੀ ਨਹੀਂ ਰਹੇਗਾ), ਬਲਕਿ ਸਦਾ ਹੀ ਮਨ ਬਚਨ ਕਰਮ ਕਰਕੇ ਓਹ ਸਾਰਿਆਂ ਦੇ ਦਾਸ ਸੇਵਕ ਬਣੇ ਰਹਿਣਗੇ। ਤਿਨ੍ਹਾਂ ਦੀ ਹਉਮੈ ਦਾ ਉੱਕਾ ਹੀ ਅਭਾਵ ਹੋ ਜਾਵੇਗਾ। ਇਉਂ ਕੀਤੀ ਉਹਨਾਂ ਦੀ ਨਿਰਮਾਣ ਨਾਮ ਅਭਿਆਸ ਕਮਾਈ ਇਹ ਫਲ ਲਿਆਵੇਗੀ ਕਿ ਹਿਰਦਾ-ਕੰਵਲ ਨਾਮ ਅਭਿਆਸ ਦੀ ਪਾਰਸ-ਕਲਾ ਦੁਆਰਾ ਖਿੜ ਕੇ ਜੋਤਿ-ਰਸ ਵਿਗਾਸ ਦੇ ਉਜਿਆਰੇ (ਚਾਨਣੇ) ਨਾਲਿ ਪ੍ਰਕਾਸ਼ਤ ਹੋ ਕੇ ਨੂਰੋ ਨੂਰ ਹੋ ਜਾਵੇਗਾ। ਅੰਮ੍ਰਿਤ ਰਸ ਰਸਾਇਣੀ ਡਲ੍ਹਕ ਡਲ੍ਹਕੂਰ ਨਾਲਿ ਭਰਪੂਰਿ ਹੋ ਜਾਏਗਾ

ਅਤੇ ਅਮੀ ਡਲ੍ਹਕੂਰਨੀ ਅਉਖਧੀ ਭੁੰਚਿ ਭੁੰਚਿ ਮਖ਼ਮੂਰ ਰਹੇਗਾ। ਇਹੋ ਹੀ ਨਹੀਂ, ਤਿਨ੍ਹਾਂ ਰਿਦਿ ਕਮਲ ਪ੍ਰਗਾਸੀਆਂ ਦਾ ਨਿਜ ਘਰ ਦਸਮੇ ਦੁਆਰ ਵਿਖੇ ਸਦੀਵੀ ਵਾਸਾ ਹੋ ਜਾਵੇਗਾ। ਜਿਥੇ ਅਖੰਡ ਕੀਰਤਨ ਅਨਹਦ ਅਖਾੜੇ ਖੁਲ੍ਹ ਜਾਣਗੇ। ਸਭ ਤੋਂ ਵਾਧੇ ਦੀ ਗੱਲ ਇਹ ਹੈ ਕਿ ਅਜਿਹੇ ਜੀਵਨ-ਮੁਕਤ ਨਾਮ ਰੱਤੜੇ ਗੁਰਮੁਖਿ ਜਨਾਂ ਦਾ ਗ੍ਰਿਹਸਤ ਵਿਚਿ ਰਹਿ ਕੇ ਹੀ ਉਪਰ ਵਰਨੀ ਅਪਾਰ ਆਤਮ ਅਵਸਥਾ ਵਾਲਾ ਉਧਾਰ ਹੋਵੇਗਾ, ਤਿਨ੍ਹਾਂ ਨੂੰ ਗ੍ਰਿਹਸਤ ਦਾ ਤਿਆਗ ਕਰਨ ਦੀ ਉੱਕੀ ਲੋੜ ਨਹੀਂ। ਸੇ ਵਡਭਾਗੇ ਜਨ ਗ੍ਰਿਹਸਤ-ਉਦਾਸ ਰਾਜ-ਜੋਗ ਮਾਨਣਗੇ। ਮਾਇਆ ਅਤੀਤ ਵੈਰਾਗੀ ਨਹੀਂ ਬਨਣਗੇ।

ਅਜਿਹੇ ਅਨਿੰਨ ਗੁਰਸਿਖ ਸੇਵਕ ਭਗਤ ਜਨਾਂ ਦੀ ਜੁਗ ਜੁਗਾਣੀ ਸਚੜੀ ਰਾਸ ਗੁਰਮਤਿ ਨਾਮ ਨੀਸਾਣੀ ਉਤਮ ਗੁਰਬਾਣੀ ਹੀ ਰਹੇਗੀ। ਜਿਸ ਰਾਸ ਪੂੰਜੀ ਦੀ ਖੇਪ ਵਿਹਾਜ ਕੇ ਉਹ ਦਿਨ ਰਾਤੇ ਵਾਹਿਗੁਰੂ ਨਾਮ-ਜਾਪ-ਅਭਿਆਸ-ਰੰਗਾਂ ਵਿਚਿ ਮਸਤੁਲ ਮਸਤ ਰਹਿਣਗੇ। ਅਜਿਹੇ ਪਰਮ ਪਦ ਪੁਗੜੇ ਨਾਮ ਰਤੁੱਗੜੇ ਗੁਰਮੁਖਿ ਜਨ ਹੀ ਨਿਹਕੇਵਲ ਨਿਰਬਾਣੀ ਜਨ ਹੀ ਸੁਜਾਣੀ ਹਨ।

"ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥"

# ੩੨ – ਕਦਮ–ਉਲਾਂਘ ਦੇ ਅਰਥਾਂ ਵਿਚ ਕਰਮ

ਪੁਸਤਕ ਦੇ ਮੁਢ ਵਿਚ ਦਸਿਆ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਮ ਸ਼ਬਦ ਸੱਤਾਂ ਅਰਥਾਂ ਵਿਚ ਵਰਤਿਆ ਗਿਆ ਹੈ, ਜਿਹਾ ਕਿ

(੧) ਕੰਮ;, ਕਾਜ,

(੨) ਕਿਸਮਤ, ਭਾਗ,

(੩) ਫ਼ਜ਼ਲ, ਰਹਿਮਤ, ਨਦਰਿ, ਮਿਹਰ,

(੪) ਸ਼ੁਭ ਅਸ਼ੁਭ ਕਰਮ,

(੫) ਸਖ਼ਾਵਤ, ਦਾਤਾਪਣ,

(੬) ਵੇਰਵਾ, ਨੀਸਾਣ, ਨਿਰਣਾ, ਅਤੇ

(੭) ਕਦਮ, ਉਲਾਂਘ।

ਪਹਿਲਾਂ ਛੇ ਅਰਥਾਂ ਵਿਚ ਕਰਮ ਸ਼ਬਦ ਦਾ ਨਿਰਣਾ ਉਪਰ ਸਾਰੀ ਪੁਸਤਕ ਵਿਚ ਥਾਉਂ ਥਾਈਂ ਹੋ ਚੁਕਾ ਹੈ। ਹੁਣ ਕਦਮ, ਉਲਾਂਘ ਦੇ ਅਰਥਾਂ ਸੰਬੰਧੀ ਇਕ ਦੋ ਪ੍ਰਮਾਣ ਦੇ ਕੇ ਪੁਸਤਕ ਦੀ ਸਮਾਪਤੀ ਕੀਤੀ ਜਾਂਦੀ ਹੈ।

> ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ ਭਰਮ ॥ ਮੂਸਨ ਪ੍ਰੇਮ ਪਿਰੰਮ ਕੈ
> ਗਨਉ ਏਕ ਕਰਿ ਕਰਮ ॥ ੩ ॥

(ਚਉਬੋਲੇ ਮ: ੫, ਪੰਨਾ ੧੩੬੪)

ਅਰਥ— ਸਮੁੰਦਰ, ਪਹਾੜ, ਜੰਗਲ, ਬਣ, ਨਉਖੰਡ, ਧਰਤੀ ਪਰ ਜੋ ਫਿਰਨਾ ਹੈ, ਉਹ ਪ੍ਰੇਮ ਦੇ ਪੰਧ ਵਿਚ ਮਸਤ ਹੋ ਕੇ ਚੱਲਣ ਦੇ ਇਕ ਕਦਮ ਬਰਾਬਰ ਸਮਝੋ।

> ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥

(ਪ੍ਰਭਾਤੀ ਮ: ੧, ਪੰਨਾ ੧੩੪੪)

ਏਥੇ 'ਕਰਉ' ਦੇ ਅਰਥ ਜ਼ਮੀਨ ਦੀ ਮਿਣਤੀ ਕਰਨ ਵਾਲੀ ਕਰਮ (ਕਦਮ, ਉਲਾਂਘ) ਦੇ ਹਨ। ਏਸ ਸਾਰੇ ਸ਼ਬਦ ਦੇ ਅਰਥ ਇਸ ਪੁਸਤਕ ਦੇ ਪ੍ਰਕਰਣ "ਕਰੇ ਕਰਾਏ ਆਪਿ ਪ੍ਰਭੁ" ਦੇ ਅੰਤ ਵਿਚ (ਸਫ਼ਾ ੧੩੯ ਤੋਂ ੧੪੧ ਤਕ) ਦੇਖੋ।

॥ ਸਮਾਪਤ ॥

# ਸਾਧ-ਸੰਗਤ ਪ੍ਰਤੀ ਬੇਨਤੀ

ਭਾਈ ਸਾਹਿਬ ਰਣਧੀਰ ਸਿੰਘ ਟਰੱਸਟ, ਭਾਈ ਸਾਹਿਬ ਰਣਧੀਰ ਸਿੰਘ ਰਚਿਤ ਪੁਸਤਕਾਂ ਛਪਵਾਉਣ ਦੀ ਸੇਵਾ ਲਾਗਤ ਕੀਮਤ ਤੇ ਕਰਵਾ ਕੇ ਸੰਗਤਾਂ ਦੀ ਸੇਵਾ ਵਿਚ ਹਾਜ਼ਰ ਕਰ ਰਿਹਾ ਹੈ। ਸਟਾਕ ਵਿਚ ਸਾਲਾਂ ਬੱਧੀ ਪੁਸਤਕਾਂ ਪਈਆਂ ਰਹਿਣ ਕਰਕੇ ਅਤੇ ਕਾਗਜ਼ ਤੇ ਛਪਾਈ ਦੀ ਮਹਿੰਗਾਈ ਹੋ ਜਾਣ ਕਰਕੇ ਨਵੀਆਂ ਪੁਸਤਕਾਂ ਦੀ ਛਪਵਾਈ ਕਰਵਾਉਣ ਲਈ ਮਾਇਆ ਦੀ ਤੋਟ ਰਹਿੰਦੀ ਹੈ ਅਤੇ ਹਰ ਵਕਤ ੧੦-੧੨ ਪੁਸਤਕਾਂ (ਪੂਰੇ ੩੫ ਪੁਸਤਕਾਂ ਦੇ ਸੈਟ ਵਿਚੋਂ) ਛੱਪਣ ਵਲੋਂ ਰਹਿ ਜਾਂਦੀਆਂ ਹਨ।

ਸੋ ਧਰਮ ਪ੍ਰਚਾਰ ਹਿੱਤ ਗੁਰਮੁੱਖ-ਸੱਜਣਾਂ ਪ੍ਰਤੀ ਬੇਨਤੀ ਹੈ ਕਿ ਪੁਸਤਕਾਂ ਦੀ ਛਪਾਈ ਵਾਸਤੇ ਚੈਕ/ਡਰਾਫਟ "ਭਾਈ ਸਾਹਿਬ ਰਣਧੀਰ ਸਿੰਘ ਟਰੱਸਟ" ਦੇ ਨਾਂ ਹੇਠ ਲਿਖੇ ਪਤੇ ਤੇ ਭੇਜ ਕੇ ਜਾਂ ਮਾਇਆ ਭੇਜ ਕੇ ਰਸੀਦ ਪ੍ਰਾਪਤ ਕਰੋ ਜੀ।

ਸਕੱਤਰ
ਭਾਈ ਸਾਹਿਬ ਰਣਧੀਰ ਸਿੰਘ ਟਰੱਸਟ
੨੩-ਜੀ, ਸਰਾਭਾ ਨਗਰ,
ਲੁਧਿਆਣਾ-੧੪੧੦੦੧

ਨੋਟ: ਗੁਰਮੁੱਖ-ਸੱਜਣ ਜਾਂ ਕਿਸੇ ਇਲਾਕੇ / ਸ਼ਹਿਰ ਦੀ ਸੰਗਤ ਕਿਸੇ ਵੀ ਪੁਸਤਕ ਦੀ ਸੇਵਾ ਲੈ ਸਕਦੀ ਹੈ ਉਸਦਾ ਧੰਨਵਾਦ ਉਸੇ ਪੁਸਤਕ ਵਿੱਚ ਕੀਤਾ ਜਾਵੇਗਾ ਜੀ।

# ਭਾਈ ਸਾਹਿਬ ਰਣਧੀਰ ਸਿੰਘ
# ਰਚਿਤ ਪੁਸਤਕਾਂ ਦੀ ਸੂਚੀ

੧. ਜੇਲ੍ਹ ਚਿੱਠੀਆਂ
੨. ਰੰਗਲੇ ਸਜਣ
੩. ਅਣਡਿੱਠੀ ਦੁਨੀਆਂ
੪. ਗੁਰਮਤਿ ਬਿਬੇਕ
੫. ਗੁਰਮਤਿ ਲੇਖ
੬. ਗੁਰਮਤਿ ਪ੍ਰਕਾਸ਼
੭. ਗੁਰਮਤਿ ਵਿਚਾਰ
੮. ਗੁਰਮਤਿ ਗੌਰਵਤਾ
੯. ਸੰਤ ਪਦ ਨਿਰਣੈ
੧੦. ਕਥਾ ਕੀਰਤਨ
੧੧. ਸੱਚਖੰਡ ਦਰਸ਼ਨ
੧੨. ਨਾਮ ਤੇ ਨਾਮ ਦਾ ਦਾਤਾ ਸਤਿਗੁਰੂ
੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ ?
੧੪. ਗੁਰਮਤਿ ਨਾਮ ਅਭਿਆਸ ਕਮਾਈ
੧੫. ਗੁਰਮਤਿ ਸਚ ਨਿਰਣੈ
੧੬. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ
੧੭. ਚਰਨ ਕਮਲ ਕੀ ਮਉਜ
੧੮. ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ
੧੯. ਅਨਹਦ ਸ਼ਬਦ ਦਸਮ ਦੁਆਰ
੨੦. ਗੁਰਬਾਣੀ ਦੀਆਂ ਲਗਾਂ ਮਾਤਰਾਂ ਦੀ ਵਿਲੱਖਣਤਾ
੨੧. ਜੋਤਿ ਵਿਗਾਸ (ਮਹਾਂ ਕਾਵਿ)
੨੨. ਦਰਸ਼ਨ ਝਲਕਾਂ (ਕਾਵਿ-ਉਡਾਰੀਆਂ)
੨੩. Autobiography of Bhai Randhir Singh (ਜੇਲ੍ਹ ਚਿੱਠੀਆਂ ਅੰਗ੍ਰੇਜ਼ੀ)
੨੪. War Against the King Emperor (Gadar of 1914-15) ਟਰੱਸਟ ਵਲੋਂ ਨਵੀਂ ਛੱਪੀ ਪੁਸਤਕ

ਛੋਟੇ ਟ੍ਰੈਕਟ-

੨੫. ਅੰਮ੍ਰਿਤ ਕੀ ਹੈ
੨੬. ਅੰਮ੍ਰਿਤ ਕਲਾ
੨੭. ਗੁਰਮਤਿ ਰਮਜ਼ਾ
੨੮. ਸਿੱਖ ਕੌਣ ਹੈ ?
੨੯. ਸੱਚੀਆਂ ਦਾੜ੍ਹੀਆਂ
੩੦. ਵਾਹਿਗੁਰੂ ਸਿਮਰਨ
੩੧. ਸੁਪਨਾ
੩੨. ਆਸਤਕ ਨਾਸਤਕ
੩੩. ਸ਼ੰਕਿਆਂ ਦੇ ਉਤਰ
੩੪. ਨਾਮ ਸਬੰਧੀ ਵਿਚਾਰ
੩੫. ਤਿਮਰ ਅਗਿਆਨ ਤੋਂ ਉਜਿਆਰਾ
੩੬. ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ
੩੭. ਸਿੰਘਾ ਦਾ ਪੰਥ ਨਿਰਾਲਾ
੩੮. ਬਾਬਾ ਵੈਦ ਰੋਗੀਆਂ ਦਾ
੩੯. ਕੋ ਵਿਰਲਾ ਗੁਰਮਤਿ ਚਲੈ ਜੀਉ
੪੦. ਹਉਮੈ ਨਾਵੈ ਨਾਲਿ ਵਿਰੋਧ ਹੈ
੪੧. ਨਾਮ ਦਾ ਦਾਤਾ ਸਤਿਗੁਰੂ
੪੨. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੪੩. ਸਿੱਖੀ ਸਿਦਕ ਤੇ ਧਰਮ ਰੱਖਿਆ
੪੪. ਕੀਰਤਨੀ ਜੱਥਿਆਂ ਦੀ ਦਾਸਤਾਨ
੪੫. Meaning of Sikh Baptism


ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
੨੩-ਜੀ, ਸਰਾਭਾ ਨਗਰ, ਲੁਧਿਆਣਾ